# ਗੁਰਮਤਿ — ਇਕ ਵਿਸ਼ਵਵਿਆਪੀ ਧਰਮ

ਸੁਰਜੀਤ ਸਿੰਘ ਭਾਟੀਆ*

ਗੁਰਮਤਿ ਵਿਚਾਰਧਾਰਾ ਨੇ ਦੁਨੀਆ ਦੇ ਧਾਰਮਿਕ ਚਿੰਤਨ ਤੇ ਇਸ ਅਨੁਸਾਰ ਉਸਰੀ ਜੀਵਨ ਤਰਜ਼ ਵਿਚ ਇਕ ਬੁਨਿਆਦੀ ਤਬਦੀਲੀ ਪੇਸ਼ ਕੀਤੀ ਹੈ। ਆਮ ਧਰਮਾਂ ਵਿਚ ਮਨੁਖ ਦੀ ਜੀਵਨ ਦ੍ਰਿਸ਼ਟੀ ਨਿਜੀ ਹਿਤਾਂ ਵੱਲ ਕੇਂਦ੍ਰਿਤ ਹੁੰਦੀ ਹੈ, ਜਿਸ ਕਰਕੇ ਧਰਮ ਇਕ ਵਿਅਕਤੀਗਤ ਲਕਸ਼ ਬਣ ਕੇ ਰਹਿ ਜਾਂਦਾ ਹੈ। ਇਨ੍ਹਾਂ ਧਰਮਾਂ ਵਿਚ ਕਰਮ-ਕਾਂਡੀ ਰੀਤਾਂ ਤੇ ਰਸਮਾਂ ਉਤੇ ਨੇਮ ਨਾਲ ਤੇ ਵਿਧੀਬਧ ਢੰਗ ਨਾਲ ਚਲਣਾ ਹੀ ਧਰਮ ਮੰਨਿਆ ਜਾਂਦਾ ਹੈ। ਇਨ੍ਹਾਂ ਰੀਤਾਂ ਤੇ ਰਸਮਾਂ ਦੀਆਂ ਸਾਰੀਆਂ ਡੰਡੀਆਂ ਅਖ਼ੀਰ ਨਿੱਜੀ ਸੁਆਰਥ ਵਲ ਜਾਂਦੀਆਂ ਹਨ, ਭਾਵੇਂ ਉਹ ਦੁਨਿਆਵੀ ਸੁਖਾਂ ਦੀ ਪ੍ਰਾਪਤੀ ਹੋਵੇ, ਦੁਖਾਂ ਦੀ ਨਵਿਰਤੀ ਹੋਵੇ ਜਾਂ ਮੁਕਤੀ ਹੋਵੇ। ਇਸ ਸੰਕੀਰਨ ਦ੍ਰਿਸ਼ਟੀ ਵਿਚ ਸਵੈ-ਚੇਤਨਾ, ਆਪਾ ਜਾਂ ਖੁਦੀ ਪ੍ਰਧਾਨ ਹੁੰਦੀ ਹੈ। ਬ੍ਰਹਿਮੰਡ ਵਲ ਜੇ ਇਸ ਦਾ ਕੋਈ ਸਰੋਕਾਰ ਹੁੰਦਾ ਹੈ ਤਾਂ ਉਹ ਕੇਵਲ ਨਿਜੀ ਲਾਭ ਤੇ ਹਉਮੈ ਦੀ ਉਸਾਰੀ ਹੀ ਹੁੰਦਾ ਹੈ। ਭਾਵੇਂ ਇਹ ਕਈ ਵਾਰੀ ਵਿਅਕਤੀਗਤ ਹਉਂ ਤੋਂ ਜਮਾਤੀ ਹਉਮੈਂ ਤਕ ਜਾ ਪਹੁੰਚਦਾ ਹੈ, ਪ੍ਰੰਤੂ ਇਸ ਦਾ ਨਿਸ਼ਾਨਾ, ਇਸ ਦਾ ਅੰਤ੍ਰੀਵ ਕੇਂਦਰ ਵਿਅਕਤੀਗਤ ਹਉਮੈਂ, ਤੇ ਰਸਤਾ ਸਵੈ-ਚੇਤਨ ਦ੍ਰਿਸ਼ਟੀ ਹੀ ਹੁੰਦਾ ਹੈ।

ਗੁਰੂ ਨਾਨਕ ਦੇਵ ਨੇ ਮਨੁਖ ਦੀ ਦ੍ਰਿਸ਼ਟੀ ਨੂੰ ਐਸਾ ਮੋੜ ਦਿਤਾ ਹੈ ਕਿ ਇਹ ਵਿਅਕਤੀਗਤ ਸਵੈਚੇਤਨਾ ਤੋਂ ਹਟ ਕੇ ਬ੍ਰਹਿਮੰਡੀ ਚੇਤਨਾ ਵਲ ਨਾ ਕੇਵਲ ਰੁਚਿਤ ਹੀ ਹੋ ਜਾਵੇ, ਸਗੋਂ ਸਮੁਚੇ ਬ੍ਰਹਿਮੰਡ ਦੀ ਚਾਲ ਵਿਚ ਘੁਲ-ਮਿਲ ਜਾਵੇ। ਖ਼ੁਦੀ ਖੁਦਾਈ ਵਿਚ ਜਜ਼ਬ ਹੋ ਜਾਵੇ ਅਤੇ 'ਮੈਂ' ਸਰਵ-ਵਿਆਪਕ 'ਤੂੰ' ਵਿਚ ਬਦਲ ਜਾਵੇ। ਦ੍ਰਿਸ਼ਟੀ ਦੀ ਇਸ ਤਬਦੀਲੀ ਕਾਰਣ ਮਨੁਖ ਦੀਆਂ ਸਾਰੀਆਂ ਸਵੈਕੇਂਦ੍ਰਤ ਰੁਚੀਆਂ ਦਾ ਮੁਹਾਣ ਹੀ ਬਦਲ ਜਾਂਦਾ ਹੈ। ਮਨੁਖ ਦੀ ਜ਼ਿੰਦਗੀ ਤੇ ਕਾਰਗੁਜਾਰੀ ਦਾ ਅੰਗ ਬ੍ਰਹਿਮੰਡ ਜਿੰਨਾ ਹੀ ਵਿਸ਼ਾਲ ਤੇ ਚੌੜਾ ਹੋ ਜਾਂਦਾ ਹੈ। ਧਰਮ ਨਿਜੀ ਸੁਆਰਥ ਦਾ ਜ਼ਰੀਆ ਨਹੀਂ ਰਹਿੰਦਾ, ਸਗੋਂ ਕੁਲ ਸ੍ਰਿਸ਼ਟੀ ਦੀ ਭਲਾਈ, 'ਸਰਬਤ ਦੇ ਭਲੇ' ਦਾ ਉਸੇ ਤਰ੍ਹਾਂ ਮਾਧਿਅਮ ਬਣ ਜਾਂਦਾ ਹੈ , ਜਿਸ ਤਰ੍ਹਾਂ ਖੁਦਾਈ ਕਾਨੂੰਨ ਹੈ, **ਹੁਕਮ** ਹੈ ਜਾਂ Cosmic Law ਹੈ। ਇਸ ਹੁਕਮ ਜਾਂ ਕਾਸਮਿਕ ਲਾਅ ਨੂੰ ਗੁਰਮਤਿ ਸਾਹਿਤ ਵਿਚ *ਸ਼ਬਦ* ਵੀ ਕਿਹਾ ਗਿਆ ਹੈ ਤੇ ਮਨੁਖ ਦੀ ਦ੍ਰਿਸ਼ਟੀ ਦੀ ਇਸ ਤਬਦੀਲੀ ਨੂੰ "ਸ਼ਬਦ ਤੇ ਸੁਰਤ" ਦਾ ਮੇਲ ਕਿਹਾ ਗਿਆ ਹੈ। "ਸ਼ਬਦ ਤੇ ਸੁਰਤ" ਦੇ ਮੇਲ ਨਾਲ, ਮਨੁਖ ਦੀ ਦ੍ਰਿਸ਼ਟੀ ਖੁਦੀ ਦਾ ਰਾਹ ਛਡ ਖੁਦਾਈ ਦਾ ਰਾਹ ਅਪਣਾਉਂਦੀ ਹੈ। ਰਸਤੇ ਦੀ ਇਹ ਬਦਲੀ ਇਸੇ ਤਰ੍ਹਾਂ ਦੀ ਬੁਨਿਆਦੀ ਤਬਦੀਲੀ ਹੈ, ਜਿਸ ਤਰ੍ਹਾਂ ਆਕਰਖਣ ਸ਼ਕਤੀ (Centripetal Force) ਨੂੰ ਉਦਕਰਖਣ ਸ਼ਕਤੀ (Centrifugal Force) ਵਿਚ ਬਦਲ ਦਿਤਾ ਜਾਵੇ। ਹਾਸਲ ਕਰਨ ਦੀ ਥਾਵੇਂ ਹਵਾਲੇ ਕਰ ਦੇਣ ਦੇ ਰਾਹ ਪੈਣਾ ਹੋਵੇ।

ਵੱਖ-ਵੱਖ ਲੋਕਾਂ ਦੇ ਅਪਣੀ ਵਖਰੀ-ਵਖਰੀ ਧਾਰਨਾ ਅਨੁਸਾਰ, ਨਿਜੀ ਹਿਤਾਂ ਦੀ ਦ੍ਰਿਸ਼ਟੀ ਨਾਲ ਉਸਾਰੇ ਧਰਮ ਵਖਰੇ-ਵਖਰੇ ਹੀ ਹੋਣਗੇ। ਚਿੰਤਨ ਵੱਖ-ਵੱਖ ਹੋਣਗੇ, ਫ਼ਿਲਾਸਫ਼ੀਆਂ ਵੱਖ-ਵੱਖ ਹੋਣਗੀਆਂ, ਪਹੁੰਚ ਦੇ ਮਾਰਗ ਅਲੱਗ-ਅਲੱਗ ਹੋਣਗੇ। ਪਰ ਖੁਦਾਈ ਕਾਨੂੰਨ, Cosmic Law, ਹੁਕਮ ਜਾਂ ਸ਼ਬਦ ਤਾਂ ਕੇਵਲ ਇਕੋ ਇਕ ਤੇ ਸਰਬ ਸਾਂਝਾ ਹੀ ਹੈ ਜੋ ਆਪਣੇ ਆਪ ਵਿਚ ਪੂਰਾ ਤੇ ਸਰਬ ਸਮਿਲਤ ਹੈ, ਕਿਉਂਕਿ ਇਹ ਸਾਰੀ ਸ੍ਰਿਸ਼ਟੀ ਨੂੰ, ਸਾਰੇ ਬ੍ਰਹਿਮੰਡ ਨੂੰ ਇਕੋ ਬ੍ਰਹਿਮੰਡੀ ਨਜ਼ਰੀਏ ਨਾਲ, ਜੁਗਾਂ ਜੁਗਾਂਤਰਾਂ ਤੋਂ ਇਕਸਾਰ ਚਲਾ ਰਿਹਾ ਹੈ :

* Principal (Retd) Gurmat College, Patiala.
9, Friends Colony, South Model Gram, Ludhiana.

ਏਕੋ ਧਰਮੁ ਦ੍ਰਿੜੈ ਸਚੁ ਕੋਈ ॥
ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥ ਪੰਨਾ 1188

ਇਸ ਵਿਚ ਨਾ ਕਿਸੇ ਦੀ ਰੂ-ਰਿਆਇਤ ਹੈ, ਨਾ ਵਿਤਕਰਾ, ਨਾ ਰੋਕ-ਟੋਕ ਤੇ ਨਾ ਹੀ ਕੋਈ ਥਿੜਕਣ। ਇਹ ਧਰਮ ਜਾਂ ਕਾਨੂੰਨ, ਵਿਸਤਰਤ ਰੂਪ ਵਿਚ ਸਭ ਪਾਸੇ ਪ੍ਰਗਟ ਹੁੰਦਾ ਰਹਿੰਦਾ ਹੈ ਅਤੇ ਹਰ ਕਿਸੇ ਨੂੰ ਇਸ ਦੀ ਤਾਮੀਲ ਬਿਨਾਂ ਕਿਸੇ ਹੁੱਜਤ ਜਾਂ ਇਤਰਾਜ ਦੇ ਕਰਨੀ ਪੈਂਦੀ ਹੈ। ਇਹ ਸਵੈਪ੍ਰਗਟ ਤੇ ਸਰਬ ਸਾਂਝਾ ਧਰਮ ਕਈ ਰੂਪਾਂ, ਰੰਗਾਂ, ਢੰਗਾਂ ਤੇ ਕ੍ਰਿਸ਼ਮਿਆਂ ਦੇ ਰੂਪ ਵਿਚ ਸਾਡੇ ਅਨੁਭਵ ਵਿਚ ਆਉਂਦਾ ਰਹਿੰਦਾ ਹੈ। ਸਾਨੂੰ ਚਕ੍ਰਿਤ ਕਰਦਾ ਹੋਇਆ, ਹੈਰਾਨੀ ਤੇ ਵਿਸਮਾਦੀ ਮੰਡਲਾਂ ਵਿਚ ਲੈ ਜਾਂਦਾ ਹੈ ਤੇ ਮਨੁਖ "ਵਾਹੁ ਵਾਹੁ", ਕਮਾਲ ਜਾਂ ਵੰਡਰਫੁਲ (wonderful) ਆਦਿ ਵਿਸਮਿਕ ਸ਼ਬਦ ਉਚਾਰਨ ਲਗਦਾ ਹੈ। ਇਹ ਅਨੁਭਵ ਪ੍ਰਕਾਸ਼, ਇਕ ਗੁਰੂ ਵਾਂਗ, ਇਕ ਕਾਮਲ ਮੁਰਸ਼ਦ ਵਾਂਗ, ਸਾਨੂੰ ਪਰਮ ਸਚ 'ਕਰਤਾ ਪੁਰਖ' ਨਾਲ ਜੁੜਣ ਤੇ ਸਚਿਆਰ ਬਣਨ ਦੇ ਅਵਸਰ ਪ੍ਰਦਾਨ ਕਰਦਾ ਹੀ ਰਹਿੰਦਾ ਹੈ।

ਕਾਸਮਿਕ ਲਾਅ, ਯਾਨੀ ਹੁਕਮ ਜਾਂ ਸ਼ਬਦ ਦਾ ਇਹ ਸਵੈਪ੍ਰਗਟ (self-revealing) ਤੇ ਅਨੁਭਵ ਵਿਚ ਆਉਂਦਾ ਰੂਪ, ਸਭ ਲਈ ਇਕ ਐਸੀ ਸਚ ਕੀ ਬਾਣੀ ਹੈ, ਜੋ ਹੋਰ ਹਰ ਪ੍ਰਕਾਰ ਦੇ ਚਿੰਤਨ ਤੇ ਫ਼ਿਲਾਸਫ਼ੀਆਂ ਨੂੰ ਪਿਛੇ ਛਡਦੀ ਹੋਈ ਮਨੁਖ ਨੂੰ ਸਿਧਾ ਧਰਮ ਨਾਲ, ਪਰਮ ਸੱਚ ਨਾਲ ਜੋੜਦੀ ਹੈ :

ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥
ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥ ਪੰਨਾ 628

ਹਰ ਇਕ ਉਤੇ ਅਨੁਭਵ ਰੂਪ ਵਿਚ ਪ੍ਰਗਟ ਹੋਣ ਵਾਲਾ ਇਹ "ਅਲਹਾਮ" ਬੋਲੀਆਂ ਦੀ ਬੰਦਸ਼ ਤੋਂ ਪਰੇ ਹੈ, ਦੇਸ਼ ਤੇ ਕਾਲ ਦੀ ਬੰਦਸ਼ ਤੋਂ ਉਪਰ ਹੈ।

ਇਸ ਹੁਕਮ - Cosmic law ਦੀ ਤਾਮੀਲ ਤਾਂ ਅਸਾਂ ਹਰ ਇਕ ਨੇ ਕਰਨੀ ਹੀ ਕਰਨੀ ਹੈ। ਇਸ ਤੋਂ ਬਿਨਾ ਚਾਰਾ ਹੀ ਕੋਈ ਨਹੀਂ। ਗੁਰੂ ਨਾਨਕ ਨੇ ਇਸ ਸਵੈਪ੍ਰਗਟ ਰਾਹ ਨੂੰ ਧਰਮ ਦੇ ਮਾਰਗ ਦੇ ਰੂਪ ਵਿਚ ਅਪਣਾਇਆ, ਜੋ ਨਾ ਕੇਵਲ ਕੁਦਰਤੀ ਹੀ ਹੈ ਸਗੋਂ ਹਰ ਇਕ ਬਿਨਾ ਕਿਸੇ ਹੀਲ-ਹੁੱਜਤ ਜਾਂ ਤਰੱਦਦ ਦੇ, ਬਿਨਾ ਕਿਸੇ ਕਰਮ-ਕਾਂਡੀ ਵਿਧੀਬਧ ਢੰਗ ਦੇ, ਤੇ ਬਿਨਾ ਕਿਸੇ ਧਰਮ-ਕਰਮ ਕਰਵਾਉਣ ਵਾਲੇ ਪਾਦਰੀ, ਮੌਲਾਣੇ ਜਾਂ ਪੰਡਿਤ-ਪਾਂਧੇ ਦੇ, ਕਰ ਸਕਦਾ ਹੈ, ਕਰੀ ਜਾ ਰਿਹਾ ਹੈ। ਇਸ ਤਰ੍ਹਾਂ ਇਹ ਰਸਤਾ ਹਰ ਕਿਸਮ ਦੀ ਗੈਰਕੁਦਰਤੀ ਤੇ ਮਨੁਖ ਦੀ ਘੜੀ ਸੰਪ੍ਰਦਾਇਕਤਾ ਤੋਂ ਬਰੀ ਹੈ। ਇਸ ਰਾਹ ਦਾ ਪਾਂਧੀ ਯਾਨੀ ਸਚਿਆਰਾ (Persuer for truth) ਬਣਨ ਲਈ ਸ਼ਰਤ ਕੇਵਲ ਇਹ ਹੈ ਕਿ ਇਸ ਹੁਕਮ ਦੀ ਤਾਮੀਲ ਵਿਚ ਮਨੁਖ ਵਲੋਂ ਅਪਣੇ ਨਿਜੀ ਸੁਆਰਥ ਲਈ ਕੋਈ ਮਿਲਾਵਟ ਨਾ ਕੀਤੀ ਜਾਵੇ, ਕੋਈ ਰਲਾ ਨਾ ਪਾਇਆ ਜਾਵੇ। ਤਾਮੀਲ ਓਨੀ ਹੀ ਖਾਲਸ ਹੋਵੇ ਜਿੰਨਾ ਇਹ ਹੁਕਮ ਖਾਲਸ ਹੈ। ਇਸ ਹੁਕਮ ਉਤੇ ਪੂਰਨ ਤੇ ਪ੍ਰੇਮਯੁਕਤ ਪ੍ਰਤੀਤਿ ਹੀ ਮਨੁਖ ਨੂੰ "ਖਾਲਸਾ ਤਾਹਿ ਨਿਖਾਲਸ ਜਾਣੇ" ਬਣਾਉਂਦੀ ਹੈ।

ਭਾਵੇਂ ਇਹ ਹੁਕਮ ਸਵੈਪ੍ਰਗਟ ਹੁੰਦਾ ਹੈ, ਤੇ ਉਸ ਪ੍ਰਮਾਤਮਾ ਦੀ ਕ੍ਰਿਪਾ ਨਾਲ ਮਨੁਖ ਇਸ ਰਾਹ ਪੈ ਜਾਂਦਾ ਹੈ, ਪ੍ਰੰਤੂ ਕੁਝ ਅਨੁਭਵੀ ਪੁਰਸ਼ਾਂ ਨੇ ਇਸ ਦੀ ਤਾਮੀਲ ਵਿਚ ਸਚਿਆਰ ਬਣਦਿਆਂ, ਪਰਮ ਸਚ ਨਾਲ ਪ੍ਰੀਤ ਸੰਜੋਗ ਦਾ ਰਸ ਮਾਣਿਆ ਹੈ। ਉਨ੍ਹਾਂ ਦੀ ਬਾਣੀ ਵੀ ਤੁਹਾਨੂੰ ਪਰਮ ਸਚ ਨਾਲ ਜੋੜਣ ਦੀ ਸਮਰਥਾ ਰਖਦੀ ਹੈ। ਦੂਸਰਿਆਂ ਦੇ ਤਜਰਬੇ ਤੋਂ ਨਾ ਕੇਵਲ ਗਿਆਨ ਹਾਸਲ ਹੁੰਦਾ ਹੈ, ਸਗੋਂ ਇਸ ਵਿਚ ਵਿਸ਼ਵਾਸ ਤੇ ਪ੍ਰਤੀਤ ਸਥਾਪਤ ਹੁੰਦੀ ਹੈ, ਦ੍ਰਿੜ੍ਹਤਾ ਆਉਂਦੀ ਹੈ। ਗੁਰਬਾਣੀ — ਸੱਚੀ ਬਾਣੀ — ਇਹ ਭੂਮਿਕਾ ਨਿਭਾਉਂਦੀ ਹੈ। ਅਨੁਭਵ ਤੋਂ ਗਿਆਨ ਤੇ ਗਿਆਨ ਤੋਂ ਅਨੁਭਵ, ਜੋ ਕਲਾਸ ਰੂਮ ਦਾ ਸਿਖਿਆ ਦਾ ਢੰਗ ਹੈ, ਅਤੇ ਗਿਆਨ ਦੇ ਪ੍ਰਸਾਰ ਦਾ ਮੰਨਿਆ ਪ੍ਰਮੰਨਿਆ ਰਾਹ ਹੈ, ਉਸ ਨੂੰ ਗੁਰੂ ਨਾਨਕ ਦੇਵ ਨੇ ਸੰਗਤ ਦੇ ਰੂਪ ਵਿਚ ਅਪਣਾਇਆ। ਸਿਖਿਆ ਦਾ ਸਰੋਤ ਬਾਣੀ ਹੈ, ਜਿਸ ਨੂੰ ਗੁਰੂ ਮੰਨਿਆ ਜਾਂਦਾ ਹੈ। ਬੋਲੀ ਦੇ ਫ਼ਰਕ ਕਰਕੇ ਆਉਂਦੀਆਂ ਦਿੱਕਤਾਂ ਨੂੰ ਜੇਕਰ ਸਰ ਕਰ ਲਿਆ ਜਾਵੇ ਤਾਂ, ਗੁਰੂ ਨਾਨਕ ਦੇ ਇਸ ਸਰਲ ਤੇ ਸਿਧੇ ਰਾਹ ਨੂੰ ਦੁਨੀਆ ਭਰ ਦੇ ਜਨ-ਸਾਧਾਰਨ ਵਿਚ ਰਾਇਜ ਕੀਤਾ ਜਾ ਸਕਦਾ ਹੈ। ਪਰਮ ਸੱਚ ਦੇ ਹੁਕਮ ਵਿਚ ਵਿਸ਼ਵਾਸ ਤੇ ਪ੍ਰਤੀਤਿ ਸਥਾਪਤ ਕਰਕੇ, ਧਰਮ ਨੂੰ ਕਈ ਪ੍ਰਕਾਰ ਦੀਆਂ ਗੁੰਝਲਾਂ ਤੋਂ ਮੁਕਤ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਮਨੁਖ ਨੂੰ ਸਿਧਾ ਹੀ ਪਰਮ ਸਚ ਨਾਲ ਜੋੜ ਕੇ ਧਰਮ ਦਾ ਉਦੇਸ਼ ਪੂਰਾ ਕੀਤਾ ਜਾ ਸਕਦਾ

ਹੈ।

ਸਮੁਚੀ ਕੁਦਰਤ ਵਿਚੋਂ ਪ੍ਰਗਟ ਹੁੰਦੇ ਸ਼ਬਦ, ਹੁਕਮ ਜਾਂ ਕਾਸਮਿਕ ਲਾਅ ਦੀ ਤਾਮੀਲ ਵਿਚ ਪਰਮ ਸੱਚ ਪਰਮਾਤਮਾ ਦੇ ਗੁਣਾਂ ਤੇ ਲਛਣਾਂ ਦੀ ਪਛਾਣ ਕਰਨਾ, ਗੁਰੂ ਨਾਨਕ ਦੇ ਰਾਹ ਦਾ ਜਰੂਰੀ ਅੰਗ ਹੈ। ਇਨ੍ਹਾਂ ਗੁਣਾਂ ਤੇ ਲਛਣਾਂ ਦੀ ਸ਼ਲਾਘਾ ਕਰਦਿਆਂ ਹੋਇਆਂ ਇਨ੍ਹਾਂ ਨੂੰ ਆਪਣੇ ਮਨ ਵਿਚ ਵਸਾਉਣ ਨਾਲ ਜਿਥੇ ਉਸ ਦੇ ਹੁਕਮ ਦੀ ਤਾਮੀਲ ਸੌਖੀ ਤੇ ਸਵੈਇਛਕ ਢੰਗ (Voluntary nature) ਅਖਤਿਆਰ ਕਰ ਜਾਵੇਗੀ, ਉਥੇ ਇਹ ਤੁਹਾਨੂੰ ਪਰਮ ਸਚ "ਪਰਮਾਤਮਾ" ਵਰਗਾ ਆਚਰਨ ਵੀ ਦੇ ਜਾਵੇਗੀ। ਇਨ੍ਹਾਂ ਗੁਣਾਂ ਤੇ ਲਛਣਾਂ ਨੂੰ, ਉਸ ਦੀ ਸਿਫ਼ਤ-ਸਲਾਹ ਨੂੰ ਯਾਦ ਕਰਨਾ ਤੇ ਯਾਦ ਰਖਣਾ ਅਤੇ ਆਪਣੀ ਕਾਰਗੁਜਾਰੀ ਵਿਚ ਵਰਤਨਾ ਗੁਰੂ ਨਾਨਕ ਦੇ ਢੰਗ ਦਾ ਇਕ ਅਹਿਮ ਲਛਣ ਹੈ। ਇਸ ਨੂੰ ਸਿਮਰਨ ਕਿਹਾ ਗਿਆ ਹੈ। ਯਾਦ ਰਹੇ ਕਿ ਸਿਮਰਨ ਕੇਵਲ ਉਸ ਦੇ ਨਾਂ ਨੂੰ ਰਟਣਾ ਜਾਂ ਦੁਹਰਾਣਾ ਹੀ ਨਹੀਂ, ਸਗੋਂ ਉਸ ਦੀਆਂ ਸਿਫਤਾਂ, ਉਸ ਦੇ ਗੁਣਾਂ ਨਾਲ ਸਾਂਝ ਪਾਉਣਾ ਹੈ। ਪਰਮਾਤਮਾ ਦੇ ਨਾਂ ਵਖ-ਵਖ ਲੋਕਾਂ ਨੇ ਵਖਰੇ-ਵਖਰੇ ਰਖੇ ਹੋਏ ਹਨ। ਪ੍ਰੰਤੂ ਕਾਸਮਿਕ ਲਾਅ ਵਿਚੋਂ ਉਭਰਦੀਆਂ ਉਸ ਦੀਆਂ ਸਿਫ਼ਤਾਂ ਤਾਂ ਹਰ-ਹਮੇਸ਼ ਇਕੋ ਜਹੀਆਂ ਹਨ। ਇਨ੍ਹਾਂ ਵਿਚ ਕੋਈ ਵਖੇਵਾਂ ਨਹੀਂ ਹੋ ਸਕਦਾ। ਇਨ੍ਹਾਂ ਸਿਫ਼ਤਾਂ ਦੇ ਸਿਮਰਨ ਦੁਆਰਾ ਗ੍ਰਹਿਣ ਕੀਤੇ ਇਹ ਗੁਣ ਕੁਲ ਦੁਨੀਆ ਦੇ ਮਨੁਖ ਨੂੰ ਇਕਸਾਰ ਆਚਰਨ ਦੇ ਦੇਣਗੇ। ਪਰਮਾਤਮਾ ਦਾ ਇਕ ਅਦੁੱਤੀ ਗੁਣ ਉਸ ਦਾ ਪਿਆਰ ਰੂਪ ਹੈ। ਇਹ ਹਰ ਇਕ ਲਈ ਲਾਜਮੀ ਹੈ। ਪਰਮਾਤਮਾ ਦਾ ਇਹ ਗੁਣ ਧਾਰਨ ਨਾਲ ਯਾਨੀ ਪ੍ਰੇਮ ਖੇਲਣ ਨਾਲ, ਨਾ ਕੇਵਲ ਤੁਸੀਂ ਪਰਮਾਤਮਾ ਨਾਲ ਹੀ ਪ੍ਰੀਤ-ਗੰਢ ਪਾ ਲਵੋਗੇ, ਉਸ ਨਾਲ ਜਿਊਂਦੇ ਜੀਅ ਜੁੜ ਜਾਵੋਗੇ, ਬਲਕਿ ਇਹ ਪਿਆਰ ਤੁਹਾਡੇ ਆਪਣੇ ਆਚਰਣ ਦਾ ਜਰੂਰੀ ਅੰਗ ਵੀ ਬਣ ਜਾਵੇਗਾ, ਤੁਸੀਂ ਉਸ ਦੀ ਸਾਰੀ ਸਿਰਜਨਾ ਨਾਲ, ਸਾਰੀ ਖਲਕਤ ਨਾਲ ਤੇ ਸਾਰੀ ਕੁਦਰਤ ਨਾਲ ਪਿਆਰ ਕਰਨ ਲਗ ਪਵੋਗੇ। "ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ" ਦਾ ਢੰਗ ਪਰਮਾਤਮਾ ਨੂੰ ਮਿਲਣ ਦਾ ਸਭ ਤੋਂ ਸਹਿਲਾ ਤੇ ਸੌਖਾ ਢੰਗ ਹੈ, ਜੋ ਤੁਹਾਡੇ ਚਰਿਤ੍ਰ ਵਿਚੋਂ ਜਾਹਰ ਹੋ ਕੇ ਤੁਹਾਨੂੰ ਕੁਲ ਮਨੁਖਤਾ ਨਾਲ ਤੇ ਕੁਲ ਸ੍ਰਿਸ਼ਟੀ ਨਾਲ ਜੋੜ ਕੇ ਤੁਹਾਡਾ ਜੀਵਨ ਸੌਖਾ ਤੇ ਸਹਿਲਾ ਬਣਾ ਦਿੰਦਾ ਹੈ, ਸਰਲ ਬਣਾ ਦਿੰਦਾ ਹੈ।

ਫਿਰ ਬ੍ਰਹਮੰਡੀ ਵਰਤਾਰੇ ਨਾਲ, "ਸਰਬਤ ਦੇ ਭਲੇ" ਦੀ ਭਾਵਨਾ ਰਖਦਿਆਂ ਹੋਇਆਂ, ਮਨੁਖ ਧਰਤੀ, ਪਉਣ, ਪਾਣੀ, ਅਤੇ ਧਰਤੀ ਦੇ ਖਜਾਨਿਆਂ ਤੇ ਸਾਧਨਾਂ ਦੀ ਵਰਤੋਂ ਸੰਜਮ ਨਾਲ ਕਰਦਾ ਹੋਇਆ, ਕੁਦਰਤ ਦੇ ਸਮਤੋਲ ਨੂੰ ਹਮੇਸ਼ਾ ਸਾਹਮਣੇ ਰਖੇਗਾ। ਨਿਜੀ ਲਾਭ ਦੀ ਖਾਤਰ ਇਨ੍ਹਾਂ ਦੀ ਲੁੱਟ-ਖਸੁਟ ਤੇ ਬੇਤਹਾਸ਼ਾ ਵਰਤੋਂ ਕਰਨ ਤੋਂ ਪਰਹੇਜ ਕਰਕੇ, ਧਰਤੀ ਮਾਂ ਦੀ ਪਾਲਣ-ਸਮਰਥਾ ਨੂੰ ਬਣਾਈ ਰਖੇਗਾ। ਜੰਗਲਾਂ, ਪਹਾੜਾਂ, ਪੰਛੀਆਂ ਤੇ ਹੋਰ ਹਰ ਪ੍ਰਕਾਰ ਦੇ ਜੀਅ ਜੰਤ ਨੂੰ ਹੁਕਮ ਤੇ ਕਾਸਮਿਕ ਲਾਅ ਦੀ ਬੰਦਸ਼ ਵਿਚ ਬਿਨਾ ਕਿਸੇ ਰੋਕ- ਰੁਕਾਵਟ ਦੇ, ਨਿਰਵਿਘਣ ਤੇ ਸਾਂਵੇਂਪਣ ਵਿਚ ਵਿਚਰਨ ਦੇਵੇਗਾ। ਸੰਜਮ ਤੇ ਸੁਰਮੇਲਤਾ (Restraint and Harmony with nature) ਗੁਰੂ ਨਾਨਕ ਦੇ ਧਰਮ ਦਾ ਇਕ ਅਤਿ ਜਰੂਰੀ ਅੰਗ ਹੈ। ਇਸ ਲਈ ਮਨੁਖ ਵਿਚ ਸਿਦਕ ਤੇ ਸੰਤੋਖ, ਸਹਿਜ ਤੇ ਸੰਜਮ, ਪ੍ਰੇਮ ਤੇ ਪ੍ਰਤੀਤਿ, ਵਿਸ਼ਵਾਸ ਤੇ ਵਿਸਾਹ ਦੇ ਨੈਤਿਕ ਸਦਗੁਣਾਂ ਨੂੰ ਉਸਾਰਨ ਲਈ ਮਨੁਖ ਦੀ ਹਉਮੈ ਨੂੰ ਉਭਾਰਨ ਵਾਲੀਆਂ ਰੁਚੀਆਂ — ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਨੂੰ ਸੰਜਮ ਵਿਚ ਰਖਣਾ, ਗੁਰੂ ਨਾਨਕ ਦਾ ਕੇਵਲ ਉਪਦੇਸ਼ ਹੀ ਨਹੀਂ, ਸੰਗਤ ਤੇ ਸੇਵਾ ਦੁਆਰਾ ਇਸ ਨੂੰ ਅਮਲੀ ਰੂਪ ਵੀ ਦਿਤਾ ਜਾਂਦਾ ਹੈ। ਕਾਜੀ, ਪੰਡਿਤ, ਜੋਗੀ ਦੇ ਸਹਿਜ ਤੇ ਸੰਜਮ ਤੋਂ ਭਟਕੇ ਹੋਏ ਰਾਹਾਂ ਨੂੰ ਗੁਰੂ ਨਾਨਕ ਦੇਵ ਨੇ "ਉਜਾੜੇ ਕਾ ਬੰਧ" ਕਿਹਾ ਹੈ। ਇਸੇ ਤਰ੍ਹਾਂ ਤਿਆਗ ਦੇ ਰਸਤੇ ਉਤੇ ਚਲਣ ਵਾਲੇ ਸੰਨਿਆਸੀ, ਜੋਗੀ , ਜੰਘਮ, ਬੈਰਾਗੀ, ਸਰਾਵਕ ਤੇ ਸਰੇਵੜਿਆਂ ਨੂੰ ਹੁਕਮ ਜਾਂ ਕਾਸਮਿਕ ਲਾਅ ਦੀ ਉਲੰਘਣਾ ਕਰਨ ਵਾਲੇ ਦਸ ਕੇ, ਉਨ੍ਹਾਂ ਨੂੰ ਸਹਿਜ ਤੇ ਸੰਜਮ ਵਿਚ ਆਉਣ ਦੀ ਤਲਬੀ ਕਰਦੇ ਹਨ ਤਾਂ ਕਿ ਸਭ ਪਾਸਿਆਂ ਤੋਂ ਮਨੁਖ ਤੇ ਕੁਦਰਤ ਦਰਮਿਆਨ ਸਮਤੋਲ ਬਣਿਆ ਰਹੇ।

ਕੁਲ ਸ੍ਰਿਸ਼ਟੀ ਵੱਲ, ਸਾਰੇ ਬ੍ਰਹਿਮੰਡ ਵੱਲ "ਸਰਬਤ ਦੇ ਭਲੇ" ਦੀ ਭਾਵਨਾ ਹੀ ਸਾਰੀ ਧਰਤੀ ਨੂੰ ਮੁੱਸ ਜਾਣ ਤੇ ਪਲੀਤ ਹੋਣ ਤੋਂ ਬਚਾ ਸਕਦੀ ਹੈ।

ਚੂੰਕਿ ਪਰਮਾਤਮਾ ਤੇ ਉਸਦਾ ਹੁਕਮ ਦੇਸ਼, ਕੌਮ, ਰੰਗ, ਨਸਲ, ਜਾਤ ਜਾਂ ਮਜਹਬ ਦੀਆਂ ਵੰਡੀਆਂ ਤੋਂ ਉਪਰ ਹੈ, ਇਸ ਲਈ ਸਚ ਦਾ ਅਭਿਲਾਸ਼ੀ ਇਨ੍ਹਾਂ ਵੰਡੀਆਂ ਨੂੰ ਪ੍ਰਵਾਣ ਨਹੀਂ ਕਰਦਾ। ਉਸ ਲਈ ਜੇਕਰ "ਸਗਲੀ ਧਰਤੀ

ਮਾਲਧਣ" ਹੈ, ਤਾਂ ਕੁਲ ਮਨੁਖਤਾ ਵੀ ਉਸੇ ਦਾ ਹੀ ਪ੍ਰਗਟ ਰੂਪ ਹੈ, ਇਕ ਐਸੀ ਇਕਾਈ ਹੈ, ਜਿਸ ਵਿਚ ਕੋਈ ਵੰਡ ਤੇ ਵਿਤਕਰਾ ਪ੍ਰਵਾਣ ਨਹੀਂ। ਰੰਗ, ਨਸਲ ਤੇ ਲਿਬਾਸ ਦਾ ਭੇਦ ਕੇਵਲ ਭੂਗੋਲਿਕ ਪ੍ਰਭਾਵ ਹੈ, "ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।" ਇਸ ਲਈ ਗੁਰੂ ਨਾਨਕ ਦੇ ਨਕਸ਼ੇ-ਕਦਮ ਉਤੇ ਚਲਣ ਵਾਲਾ, ਕਿਸੇ ਪ੍ਰਕਾਰ ਦੀਆਂ ਮਨੁਖ-ਬਣਾਈਆਂ ਵੰਡੀਆਂ ਤੇ ਵਿਤਕਰੇ ਪ੍ਰਵਾਣ ਨਹੀਂ ਕਰਦਾ। ਸ਼ਾਇਦ ਇਹ ਹੀ ਕਾਰਣ ਹੈ ਕਿ ਸਿਖ ਦੁਨੀਆਂ ਦੇ ਕਿਸੇ ਵੀ ਹਿੱਸੇ ਵਿਚ ਬੜੀ ਸੁਗਮਤਾ ਨਾਲ ਵਸੇ ਹੋਏ ਮਿਲਦੇ ਹਨ। ਪਰਮਾਤਮਾ ਨਾਲ ਸਿਧੇ ਤੌਰ ਉਤੇ ਜੁੜਿਆ ਹੋਇਆ ਹਰੀ ਦਾ ਭਗਤ ਹਮੇਸ਼ਾ ਸਰਬ-ਸਾਂਝਾ ਹੁੰਦਾ ਹੈ। ਉਹ ਹਰ ਪ੍ਰਕਾਰ ਦੀਆਂ ਧੜੇ-ਬੰਦੀਆਂ, ਗੁਟ-ਬੰਦੀਆਂ, ਵੈਰ ਵਿਰੋਧ ਤੇ ਮਨੁਖੀ ਸੰਬੰਧਾਂ ਦੀਆਂ ਬੰਦਸ਼ਾਂ ਤੋਂ ਉਪਰ ਚਲਾ ਜਾਂਦਾ ਹੈ। ਉਹ ਹਰ ਪਖੋਂ ਆਜਾਦ ਜਮੀਰ ਦਾ ਮਾਲਕ ਹੁੰਦਾ ਹੈ। ਨਾ ਕਿਸੇ ਨੂੰ ਨੀਚਾ ਦਿਖਾ ਕੇ ਗੁਲਾਮ ਬਣਾਉਂਦਾ ਹੈ, ਨਾ ਆਪ ਕਿਸੇ ਦਾ ਗੁਲਾਮ ਬਣ ਕੇ ਰਹਿੰਦਾ ਹੈ। ਜਿਥੇ ਆਪਣੀ ਗੁਲਾਮੀ ਦੇ ਤੌਂਕ ਨੂੰ ਲਾਹ ਮਾਰਦਾ ਹੈ, ਉਥੇ ਦੂਸਰੇ ਦੀ ਗੁਲਾਮੀ ਨੂੰ ਦੂਰ ਕਰਨ ਲਈ ਜੂਝ ਮਰਨ ਨੂੰ ਵੀ ਤਿਆਰ ਰਹਿੰਦਾ ਹੈ। ਸੁਖੀ ਜਨਤਾ ਨੂੰ ਦੇਖ ਸੁਖੀ ਤੇ ਦੁਖੀ ਜਨਤਾ ਨੂੰ ਦੇਖ ਦੁਖੀ ਹੁੰਦਾ ਹੈ, ਦੁਖੀ ਨੂੰ ਰਾਹਤ ਪਹੁੰਚਾਉਣ ਲਈ ਕਿਸੇ ਪ੍ਰਕਾਰ ਦੀ ਰੂ-ਰਿਆਇਤ ਤੇ ਵਿਤਕਰੇ ਨੂੰ ਨਹੀਂ ਪਛਾਣਦਾ। ਹਰ ਇਕ ਦੀ ਪੀੜ ਪਛਾਣ ਕੇ ਉਸ ਨਾਲ ਹਮਦਰਦੀ ਕਰਦਾ ਤੇ ਦੁਖ ਵੰਡਾਉਂਦਾ ਹੈ। ਇਸ ਤਰ੍ਹਾਂ ਪਰਉਪਕਾਰੀ ਤੇ ਸੇਵਾਦਾਰ ਹੋ ਨਿਬੜਦਾ ਹੈ। ਜਨਤਾ ਦੀ ਤਨ, ਮਨ ਤੇ ਧਨ ਨਾਲ ਸੇਵਾ ਗੁਰੂ ਨਾਨਕ ਦੇ ਰਾਹ ਦਾ ਪ੍ਰਮੁਖ ਨਿਯਮ ਹੈ। ਜਦੋਂ ਵੀ ਕਿਸੇ ਬੰਦੇ, ਕੌਮ ਜਾਂ ਦੇਸ ਨੂੰ ਕਿਸੇ ਪ੍ਰਕਾਰ ਦੀ ਭੀੜ ਬਣੇ , ਇਹ ਉਸ ਨੂੰ ਰਾਹਤ ਪਹੁੰਚਾਉਣ ਲਈ ਸਵੈਇਛਕ ਤੌਰ ਤੇ ਉਠ ਖਲੋਂਦਾ ਹੈ। ਜਨਤਾ ਉਤੇ ਕਿਸੇ ਤਰ੍ਹਾਂ ਦੇ ਨਾਜਾਇਜ ਦਬਾਓ ਨੂੰ ਸਹਿਣ ਨਹੀਂ ਕਰਦਾ। ਇਸ ਦਬਾਓ ਨੂੰ ਵਗਾਹ ਮਾਰਨਾ ਇਸ ਦੀ ਸੀਰਤ ਹੈ।

ਖੁਦਾਈ ਹੁਕਮ ਦੀ, ਸ਼ਬਦ ਦੀ ਪੂਰੀ ਦ੍ਰਿੜ੍ਹਤਾ, ਖੁਸ਼-ਅਸਲੂਬੀ ਤੇ ਨਿਰਸੰਕੋਚ ਤਾਮੀਲ ਗੁਰੂ ਨਾਨਕ ਦਾ ਰਾਹ ਹੈ, ਜੋ ਇੰਨਾ ਹੀ ਸਰਬਵਿਆਪੀ ਤੇ ਨਿਰਪੱਖ ਹੈ, ਜਿਨ੍ਹਾਂ ਕਿ ਹੁਕਮ (Cosmic Law)। ਇਸ ਵਿਚ ਨਾ ਤਾਂ ਕਿਸੇ ਪ੍ਰਕਾਰ ਦੇ ਨਿਜੀ ਸੁਆਰਥ ਦੀ ਕੋਈ ਮਿਲਾਵਟ ਹੋ ਸਕਦੀ ਹੈ ਤੇ ਨਾ ਹੀ ਕਿਸੇ ਦੁਨਿਆਵੀ ਮਨੁਖ, ਕੁਦਰਤੀ ਜਾਂ ਗੈਰਕੁਦਰਤੀ ਹਸਤੀ ਦਾ ਕੋਈ ਦਖ਼ਲ। ਉਸ ਦੇ ਅੰਦਰ ਤਾਂ ਪੂਰਨ ਜੋਤ ਮਘ ਰਹੀ ਹੈ ਤੇ ਉਹ ਸਿਵਾਏ ਇਕ ਪਰਮਾਤਮਾ ਤੋਂ ਹੋਰ ਕਿਸੇ ਨੂੰ ਅਖ ਥਲੇ ਨਹੀਂ ਲਿਆਉਂਦਾ। ਦ੍ਰਿਸ਼ਟੀ ਦੀ ਇਹ ਇਨਕਲਾਬੀ ਤਬਦੀਲੀ ਮਨੁਖੀ ਮਨ, ਬੁਧੀ, ਸੋਚ ਤੇ ਜੀਵਨ-ਤਰਜ਼ ਨੂੰ ਐਸਾ ਪੈਂਤਰਾ ਪ੍ਰਦਾਨ ਕਰਦੀ ਹੈ ਕਿ ਉਹ ਖੁਦੀ ਨੂੰ ਛਡ ਖੁਦਾਈ ਨੂੰ ਸਮਰਪਿਤ ਹੁੰਦਾ ਹੈ। ਉਸ ਦਾ ਜੀਵਨ ਨਜ਼ਰੀਆ ਤੇ ਜੀਵਨ ਜੁਗਤੀ ਹੀ ਬਦਲ ਜਾਂਦੇ ਹਨ। ਧਰਮ ਵਿਅਕਤੀਗਤ ਤੇ ਆਪਾ ਉਸਾਰਨ ਦਾ ਲਕਸ਼ ਨਹੀਂ ਰਹਿ ਜਾਂਦਾ, ਸਗੋਂ ਉਹ ਕੁਲ ਬ੍ਰਹਿਮੰਡ ਨੂੰ ਅਪਣੇ ਕਲਾਵੇ ਵਿਚ ਲੈਂਦਾ ਹੋਇਆ, ਜੀਵ, ਜਗਤ ਤੇ ਬ੍ਰਹਮ ਦਾ ਏਕੀਕਰਨ ਹੋ ਨਿਬੜਦਾ ਹੈ। ਮਨੁਖ ਆਪਣੀ ਅਪਣਤ ਨੂੰ ਇਸ ਬ੍ਰਹਿਮੰਡੀ ਪ੍ਰਵਾਹ ਵਿਚ ਜਜ਼ਬ ਕਰ ਦਿੰਦਾ ਹੈ, ਇਸ ਵਿਚ ਘੋਲ ਦਿੰਦਾ ਹੈ।

¤

*Those who believe are in a State Sublime,*
*Their virtues one cannot chime.*
*No paper, no pen, no scribe,*
*Can their State describe.*
*Such is the Word Immaculate :*
*Were one to believe with all one's heart ! [12]*

¤